ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ ॥

ਸ੍ਰੀ ਭਗਉਤੀ ਜੀ ਸਹਾਇ ॥

ਵਾਰ ਸ੍ਰੀ ਭਗਉਤੀ ਜੀ ਕੀ ॥

ਪਾਤਸਾਹੀ ੧੦

ਪ੍ਰਿਥਮ ਭਗੌਤੀ ਸਿਮਰ ਕੈ ਗੁਰੂ ਨਾਨਕ ਲਈਂ ਧਿਆਇ ॥ ਫਿਰ ਅੰਗਦ ਗੁਰ ਤੇ ਅਮਰ ਦਾਸ

ਰਾਮਦਾਸੈ ਹੋਈ ਸਹਾਇ ॥
ਅਰਜਨ ਹਰਿਗੋਬਿੰਦ ƒ ਸਿਮਰੌ
ਸ੍ਰੀ ਹਰਿ ਰਾਇ ॥ ਸ੍ਰੀ ਹਰਿ
ਕ੍ਰਿਸਨ ਧਿਆਈਐ ਜਿਸੁ ਡਿਠੇ
ਸਭ ਦੁਖ ਜਾਇ ॥ ਤੇਗ
ਬਹਾਦਰ ਸਿਮਰੀਏ ਘਰ
ਨਉਨਿਧ ਆਵੈ ਧਾਇ ॥ ਸਭ
ਥਾਈਂ ਹੋਇ ਸਹਾਇ ॥ ਦਸਵੇਂ
ਪਾਤਸ਼ਾਹ ਸਾਹਿਬ ਸ੍ਰੀ ਗੁਰੂ

ਗੋਬਿੰਦ ਸਿੰਘ ਸਾਹਿਬ ਜੀ
ਮਹਾਰਾਜ ਪੰਥ ਕੇ ਵਾਲੀ
ਸ਼ਮਸ਼ੇਰ ਪਿਤਾ, ਸਭ ਥਾਈਂ
ਹੋਇ ਸਹਾਇ ॥ ਦਸਾਂ
ਪਾਤਸ਼ਾਹੀਆਂ ਕੀ ਜੋਤਿ ਸ੍ਰੀ ਗੁਰੂ
ਗ੍ਰੰਥ ਸਾਹਿਬ ਆਦਿ ਦਰਬਾਰ
ਜੀ, ਦਸਮ ਦਰਬਾਰ ਜੀ, ਸ੍ਰੀ
ਸਰਬਲੋਹ ਦਰਬਾਰ ਜੀ ਦੇ ਪਾਠ
ਦੀਦਾਰ ਦਾ ਦਿਆਨ ਧਰ ਕੇ

ਖਾਲਸਾ ਜੀ ਸਾਹਿਬ ਬੋਲੋ ਜੀ

ਸ੍ਰੀ ਵਾਹਿਗੁਰੂ ॥

ਚਾਰ ਸਾਹਿਬਜ਼ਾਦੇ, ਸਾਹਿਬ

ਅਜੀਤ ਸਿੰਘ ਜੀ, ਸਾਹਿਬ

ਜੁਝਾਰ ਸਿੰਘ ਜੀ, ਸਾਹਿਬ

ਜੋਰਾਵਰ ਸਿੰਘ ਜੀ, ਸਾਹਿਬ

ਬਾਬਾ ਫ਼ਤਿਹ ਸਿੰਘ ਜੀ, ਫ਼ਤਿਹ

ਸਿੰਘ ਜੀ ਦੇ ਜਥੇ ਸਿੰਘ ਜੀ,

ਪੰਜ ਪਿਆਰੇ, ਪੰਜ ਬੀਰ,
ਚਾਲੀ ਮੁਕਤੇ, ਹਠੀਆਂ,
ਤਪੀਆਂ, ਚਿਤਾਂ ਗੁਪਤਾਂ ਨਿਹੰਗ
ਸਿੰਘ, ਭੁਝੰਗ ਸਿੰਘਾਂ, ਸਰਬੱਤ
ਗੁਰੂ ਖਾਲਸੇ ਜੀ ਦੀ ਕਮਾਈ ਦਾ
ਧਿਆਨ ਧਰ ਕੇ ਬੋਲੋ ਜੀ ਸ੍ਰੀ
ਵਾਹਿਗੁਰੂ ॥

ਜਿਨ੍ਹਾਂ ਗੁਰਮੁਖ ਪਿਆਰਿਆਂ



ਨਾਮੁ ਜਪਿਆ, ਵੰਡ ਛਕਿਆ,
ਦੇਗ਼ ਚਲਾਈ ਤੇਗ਼ ਵਾਹੀ,
ਧਰਮ ਹੇਤ ਸੀਸ ਦਿੱਤੇ, ਦੇਖ ਕੇ
ਅਣਡਿੱਠ ਕੀਤਾ, ਤਿਨ੍ਹਾਂ ਸ਼ਹੀਦ
ਸਿੰਘਾਂ ਦੀ ਕਮਾਈ ਦਾ ਧਿਆਮ
ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ ॥
ਜਹਾਂ ਜਹਾਂ ਗੁਰੂ ਖਾਲਸਾ ਜੀ
ਸਾਹਿਬ, ਤਹਾਂ ਤਹਾਂ ਰਛਿਆ



ਰਿਆਇਤ, ਦੇਗ਼ ਤੇਗ਼ ਫ਼ਤਿਹ
ਸ੍ਰੀ ਸਾਹਿਬ ਜੀ ਸਹਾਇ ਗੁਰੂ
ਖਾਲਸਾ ਜੀ ਕੇ ਬੋਲ ਬਾਲੇ ਬੋਲੋ
ਜੀ ਸ੍ਰੀ ਵਾਹਿਗੁਰੂ ॥

ਚਾਰ ਤਖਤਾਂ, ਪੰਜਵਾਂ ਤਖਤ
ਬੁੱਢਾ ਦਲ ਛਿਆਨਵੇਂ ਕ੍ਰੋੜ ਦੀ
ਕਮਾਈ ਦਾ ਧਿਆਨ ਧਰ ਕੇ
ਬੋਲੋ ਜੀ ਸ੍ਰੀ ਵਾਹਿਗੁਰੂ ॥



ਸਰਬੱਤ ਗੁਰਦੁਆਰਿਆਂ,
ਤੀਰਥਾਂ, ਧਾਮਾਂ, ਨਿਸ਼ਾਨਾਂ,
ਧੌਂਸਿਆਂ, ਬੁੰਗਿਆਂ ਦੇ ਦਰਸ਼ਨ
ਦੀਦਾਰ ਜੋੜ ਮੇਲਿਆਂ ਦੀ
ਕਮਾਈ ਦਾ ਧਿਆਨ ਧਰ ਕੇ
ਬੋਲੋ ਜੀ ਸ੍ਰੀ ਵਾਹਿਗੁਰੂ ॥
ਗੁਰੂ ਖਾਲਸਾ ਜੀ ਕੋ ਨਾਮ ਦਾਨ,
ਬਿਬੇਕ ਦਾਨ, ਰਹਿਤ ਦਾਨ,

ਭਰੋਸਾ ਦਾਨ, ਸਿਦਕ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ, ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ ॥
ਹੇ ਨਿਰੰਕਾਰ ਅਕਾਲ ਪੁਰਖ ਸੱਚੇ ਪਾਤਸ਼ਾਹ ਜੀਉ, ਆਪ ਜੀ ਦੇ ਹਜ਼ੂਰ ਖਾਲਸੇ ਜੀ ਨੇ (ਸੋਦਰ ਰਹਿਰਾਸ, ਕਬਿਤ, ਸਵੱਯਾਂ, ਆਰਤੇ ਆਰਤੀ ਜੀ ਦੀ



ਅਰਦਾਸ ਆਪ ਜੀ ਦੇ ਚਰਨ
ਕਮਲਾਂ ਪਾਸ, ਸਿੱਖ ਪੜ੍ਹਦੇ
ਸੁਣਦੇ ਲਾਹੇਵੰਦ, ਸ੍ਰੀ ਗੁਰੂ
ਨਾਨਕ ਦੇਵ ਜੀ, ਸ੍ਰੀ ਗੁਰੂ
ਗੋਬਿੰਦ ਸਿੰਘ ਜੀ, ਚੜ੍ਹਦੀ ਕਲਾ,
ਤੇਰੇ ਭਾਣੇ ਸਰੱਬਤ ਦਾ ਭਲਾ ॥

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫ਼ਤਿਹ ॥



ਗੱਜ ਕੇ ਜੈਕਾਰਾ ਗਜਾਵੇ ਸੋ ਫ਼ਤਿਹ ਪਾਵੇ ॥ ਸਤਿ ਸ੍ਰੀ ਅਕਾਲ ॥

ਦੋਹਰਾ ॥

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ॥ ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ॥ ਗੁਰੂ ਗ੍ਰੰਥ ਜੀ

ਮਾਨਿਓ ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਬੋ ਚਹੈ ਖੋਜ
ਸ਼ਬਦ ਮੇ ਲੇਹ ॥ ਰਾਜ ਕਰੇਗਾ
ਖਾਲਸਾ ਆਕੀ ਰਹੈ ਨ ਕੋਇ ॥
ਖੁਆਰ ਹੋਇ ਸਭਿ ਮਿਲੈਂਗੇ ਬਚੈ
ਸ਼ਰਨ ਜੋ ਹੋਇ ॥ ਉਠ ਗਈ
ਸਫਾ ਮਲੇਛ ਕੀ ਕਰ ਕੂੜਾ
ਪਾਸਾਰ ॥ ਡੰਕਾ ਬਾਜੇ ਫਤੇ ਕਾ
ਨਿਹਕਲੰਕ ਅਵਤਾਰ ॥ ਨਾਨਕ

ਗੁਰੂ ਗੋਬਿੰਦ ਸਿੰਘ ਜੀ, ਪੂਰਨ
ਗੁਰ ਅਵਤਾਰ ॥ ਜਗਮਗ ਜੋਤਿ
ਬਿਰਾਜ ਰਹੀ ਸ੍ਰੀ ਅਬਚਲ
ਨਦਰ ਮਝਾਰ ॥ ਖੰਡਾ ਜਾਂ ਕੇ
ਹਾਥ ਮੈ ਕਲਗੀ ਸੋਹੈ ਸੀਸ ॥
ਸੋ ਹਮਰੀ ਰੱਛਿਆ ਕਰੇ ਗੁਰੂ
ਕਲਗੀਧਰ ਜਗਦੀਸ਼ ॥
ਵਾਹਿਗੁਰੂ ਨਾਮ ਜਹਾਜ ਹੈ ਚੜ੍ਹੇ
ਸੁ ਉੱਤਰੇ ਪਾਰ ॥ ਜੋ ਸਰਧਾ

ਕਰ ਸੇਂਵਦੇ ਗੁਰ ਪਾਰ

ਉਤਾਰਨਹਾਰ ॥

ਗੱਜ ਕੇ ਜੈਕਾਰਾ ਗਜਾਵ,

ਨਿਹਾਲ ਹੋ ਜਾਵੇ,

ਸਤਿ ਸ੍ਰੀ ਅਕਾਲ ॥

ਚੜ੍ਹਿਆ ਗੁਰੂ ਗੋਬਿੰਦ ਸਿੰਘ ਲੈ

ਧਰਮ ਨਗਾਰਾ ॥ ਮਾਰਿਆ

ਨੁਰੰਗਾ ਤੁਰਕੜਾ ਜਿਨ



ਖਿੱਚਿਆ ਹੰਕਾਰਾ ॥ ਧਰਤੀ ਪੈ ਗਿਆ ਹਲਚਲਾ ਸਭ ਛੋਡੇ ਘਰ ਬਾਰਾ ॥ ਐਸੇ ਦੂੰਦ ਕਲੇਸ਼ ਮੈਂ ਖਪਿਓ ਸਭ ਸੰਸਾਰਾ ॥ ਰਾਜੇ ਸ਼ਾਹ ਬਜੀਦੜੇ ਸਭ ਹੋਸੀ ਛਾਰਾ ॥ ਸੱਚੇ ਸਤਿਗੁਰ ਬਾਝਹੋਂ ਕੋਈ ਨਹੀਂ ਭੈ ਕਾਟਣਹਾਰਾ ॥

ਮੀਣੀਏ, ਮਸੰਦੀਏ, ਨੜੀ,



ਕੁੜੀ ਮਾਰ ਕੀ ਸਭਾ ਉਠਾਇ ਕੈ,
ਤੁਰਕਾਂ ƒ ਉਦੇ ਅਸਤ ਲੌਂ
ਭਾਜੜਾਂ ਪਾਇ ਕੈ, ਗੁਰ ਸਿੰਘਾ
ਰਚੇ ਜੈਕਾਰੇ, ਗਜਾਉਣ ਗੇ ਗੁਰਾਂ
ਦੇ ਪਿਆਰੇ ॥

ਗੱਜ ਕੇ ਜੈਕਾਰਾ ਗਜਾਵੇ, ਫ਼ਤੇ
ਪਾਵੇ, ਨਿਹਾਲ ਹੋ ਜਾਵੇ, ਸਤਿ
ਸ੍ਰੀ ਅਕਾਲ, ਗੁਰ ਬਰ ਅਕਾਲ



ਹੀ ਅਕਾਲ ॥ ਸ਼ਹੀਦੋ ਸਿੰਘੋ

ਚਿੱਤੋ ਗੁਪਤੋ ! ਸਰਬਤੁ ਗੁਰੂ

ਖਾਲਸੇ ਸਿੰਘ ਸਾਹਿਬ ਜੀ ਕੋ

ਸਤਿ ਸ੍ਰੀ ਅਕਾਲ ॥ ਬਾਂਕੀਆਂ

ਫੌਜਾਂ ਦੇ ਮਾਲਕੋ ॥ ਰੱਖਣੀ

ਬਿਰਦ ਬਾਣੇ ਦੀ ਲਾਜੁ ॥ ਸੋਢੀ

ਸੱਚੇ ਪਾਤਸ਼ਾਹ ਜੀਓ ॥

ਤੇਰਾ ਖਾਲਸਾ ਜਪੇ ਅਕਾਲ ਹੀ

ਅਕਾਲ ॥

ਖੁਸ਼ੀਆਂ ਦਾ ਜੈਕਾਰਾ ਗਜਾਵੇ,

ਨਿਹਾਲ ਹੋ ਜਾਵੇ

ਸਤਿ ਸ੍ਰੀ ਅਕਾਲ ॥

